*ਇੱਕ ਤਰਫਾ ਪਿਆਰ*

*ਮੈਂ +2 ਕਲਾਸ ਮਸਾਂ ਈ ਕੀਤੀ ਸੀ ਪੜਨ ਪੱਖੋਂ ਤਾਂ ਨਾਲਾਇਕ ਨਹੀਂ ਸੀ ਪਰ ਘਰ ਦੀਆ ਕੁਝ ਮਜਬੂਰੀਆਂ ਕਰਕੇ ਬਾਰਵੀਂ ਤੋਂ ਬਾਅਦ ਗੁਰਦਾਸਪੁਰ ਚਲਾ ਗਿਆ ਉੱਥੇ ਬਿਜਲੀਘਰ ਚ ਕਾਫੀ ਸਮਾਂ ਕੰਮ ਕੀਤਾ ਇਸ ਤਰਾਂ ਕਰਦੇ ਕਰਾਉਂਦੇ ਸਾਲ ਲੰਘ ਗਿਆ ਤੇ ਠੇਕੇਦਾਰ ਨੇ ਮੇਰਾ 23 ਹਜਾਰ ਰੱਖ ਲਿਆ ਜਦੋ ਉਸਨੇ ਪੈਸੇ ਨਾ ਦਿੱਤੇ ਮੈਂ ਕੰਮ ਛੱਡ ਕੇ ਘਰੇ ਆ ਗਿਆ ਘਰ ਆਕੇ ਵੀ ਕਈ ਥਾਵੇਂ ਟਰਾਈ ਕੀਤਾ ਪਰ ਕੀਤੋ ਵੀ ਕੰਮ ਲਈ ਹਾਂ ਨਾ ਹੋਈ...ਮੇਰੇ ਪਿੰਡ ਹੀ ਇੱਕ ਪੰਜਾਬੀ ਯੂਨੀਵਰਸਿਟੀ ਦਾ ਇੱਕ ਕਾਲਜ ਖੁਲਿਆ ਸੀ ਓਹਨਾ ਦੀ ਅਨਾਊਂਸਮੈਂਟ ਹੋਈ ਵੀ ਬਹੁਤ ਹੀ ਘੱਟ ਫੀਸ ਆ ਕਾਲਜ ਦੀ ਚਲੋ ਮੈਂ ਐਡਮਿਸ਼ਨ ਕਰਵਾ ਦਿੱਤੀ ਘਰੇ ਤਾਂ ਲੜਾਈ ਹੋਈ ਪਰ ਮੈਂ ਘਰਦਿਆਂ ਦੀ ਸੁਣੀ ਨੀ ਓਹਨਾ ਦੇ ਮਨਾ ਕਰਨ ਦੇ ਬਾਅਦ ਵੀ ਮੈਂ ਦਾਖਲਾ ਲੈ ਲਿਆ ਕਾਲਜ ਸ਼ੁਰੂ ਹੋਂ ਗਿਆ ਪਹਿਲਾਂ ਦਿਨ ਤਾਂ ਹੋਰੀ ਲੱਗੀ ਜਾਵੇ ਕੁੜੀਆਂ ਮੁੰਡਿਆਂ ਬਨੀ ਨਾ ਦੇਖਣ ਓਹਨੂੰ ਦੀ ਸਕੂਲਾਂ ਵਾਲੀ ਮੱਤ ਸੀ ਤੇ ਮੁੰਡੇ ਵੀ ਸਾਰੇ ਸਕੂਲ ਚੋਂ ਹੀ ਆਏ ਸੀ ਇੱਕ ਦੋ ਮੁੰਡੇ ਸੀ ਜਿਨ੍ਹਾਂ ਨੂੰ ਕਾਲਜ ਦਾ ਮਹੋਲ ਕਿਵੇਂ ਦਾ ਹੁੰਦਾ ਜਿਨ੍ਹਾਂ ਨੂੰ ਪਤਾ ਸੀ ਮੈਂ ਵੀ ਪਹਿਲਾਂ ਕਾਲਜ ਗਿਆ ਸੀ ਕਈ ਵਾਰ ਮੈਨੂੰ ਵੀ ਪਤਾ ਸੀ ਵੀ ਕਾਲਜ ਚ ਕੁੜੀ ਮੁੰਡਾ ਇੱਕ ਬੈਂਚ ਤੇ ਬੈਠ ਜਾਂਦੇ ਨੇ..ਪਰ ਕੁੜੀਆਂ ਨੂੰ ਨਹੀਂ ਪਤਾ ਸੀ ਇੱਕ ਦੋ ਲੈਕਚਰ ਲੱਗੇ ਜਿੰਨੇ ਵੀ ਪ੍ਰੋਫੈਸਰ ਆਏ ਸਾਰਿਆਂ ਨੇ ਪਹਿਲਾਂ ਤਾਂ ਸਾਡੇ ਤੋਂ ਨਾਮ ਪਿੰਡ ਪੁੱਛ ਪੁੱਛ ਕੇ ਹੀ ਜੀ ਕਾ ਦਿੱਤਾ ਤੇ ਜਾਣ ਲੱਗੇ ਇਹ ਵੀ ਕਹਿ ਦਿਆ ਕਰਨ ਵੀ ਤੁਸੀ ਸਾਰੇ ਆਪਸ ਚ ਅਪਣੀ ਜਾਣਪਹਿਚਾਣ ਕਰ ਲੈਣ ਨਾਮ ਤਾਂ ਲੱਗ ਭਗ ਸਾਰਿਆਂ ਨੂੰ ਪਤਾ ਲੱਗ ਗਏ ਸੀ ਇੱਕ ਦੂਜੇ ਦੇ ਜਿਨ੍ਹਾਂ ਮੁੰਡਿਆਂ ਦੇ ਕੋਈ ਕੁੜੀ ਪਸੰਦ ਆਈ ਓਹਨਾ ਨੇ ਵੀ ਇੰਟ੍ਰੋਡਕਸਨ ਵੇਲੇ ਉਸੇ ਕੁੜੀ ਚ ਧਿਆਨ ਰੱਖਿਆ ਤੇ ਨਾਮ ਤੇ ਪਿੰਡ ਚੰਗੀ ਤਰਾਂ ਯਾਦ ਕਰ ਲਿਆ ਮੈਂ ਵੀ ਓਹਨਾ ਚੋਂ ਇੱਕ ਸੀ ਮੈਨੂੰ ਵੀ ਇੱਕ ਕੁੜੀ ਪਸੰਦ ਆ ਗਈ ਮੈਂ ਵੀ ਉਸਦਾ ਨਾਮ ਚੰਗੀ ਤਰਾਂ ਸੁਣਿਆ ਚਲੋ ਜਦੋ ਪ੍ਰੋਫੈਸਰ ਚਲੇ ਗਏ ਜਿਸ ਕੁੜੀ ਦਾ ਨਾਮ ਮੈਂ ਚੰਗੀ ਤਰਾਂ ਸੁਣਿਆ ਸੀ ਉਸ ਕੁੜੀ ਨਾਲ ਦੇਖਣਾ ਸ਼ੁਰੂ ਕਰ ਦਿੱਤਾ ਕੁੜੀ ਵੀ ਵਧੀਆ ਦੇਖਦੀ ਸੀ ਜਿਵੇ ਮੈਂ ਵੀ ਉਸਨੂੰ ਪਸੰਦ ਆ ਗਿਆ ਸੀ.. ਮੈਂ ਬੁਲਾਇਆ ਤਾਂ ਨੀ ਓਹਨਾ ਨੂੰ... ਬਸ ਦੇਖਦੇ ਰਹੇ ਦੋਵੇਂ ਜਣੇ ਇੱਕ ਦੂਜੇ ਨੂੰ ਅਗਲੇ ਦਿਨ ਕਾਲਜ ਆਏ ਮੈਂ ਉਸੇ ਕੁੜੀ ਨੂੰ ਲੱਭੀ ਜਾਵਾਂ ਜਿਸ ਨਾਲ ਅੱਖ ਮਟਾਕਾ ਕੀਤਾ ਸੀ ਏਨੀਆਂ ਕੁੜੀਆਂ ਆ ਗਈਆਂ ਪਰ ਜਿਨ੍ਹਾਂ ਸਮਾਂ ਉਹ ਨਾ ਦਿਸੀ ਮੈਨੂੰ ਐਵੇਂ ਲੱਗੀ ਜਾਵੇ ਜਿਵੇ ਕੋਈ ਆਇਆ ਹੀ ਨੀ ਕਾਲਜ ਚ, ਚਲੋ ਇੱਕ ਮੈਡਮ ਥੋੜਾ ਜਾ ਲਿਖਵਾ ਕੇ ਚਲੀ ਗਈ ਉਸ ਕੁੜੀ ਨੇ ਹਜੇ ਲਿਖਿਆ ਨੀ ਸੀ ਜਦੋ ਮੈਡਮ ਗਈ ਮੈਂ ਕਾਪੀ ਬੰਦ ਕਰਤੀ ਉਹ ਕੁੜੀ ਮੇਰੇ ਸਾਈਡ ਵਾਲੇ ਬੈਂਚ ਤੇ ਹੀ ਬੈਠੀ ਸੀ ਉਸਨੇ ਮੇਰੀ ਕਾਪੀ ਮੰਗੀ ਵੀ ਮੈਂ ਲਿਖਣਾ ਥੋੜਾ ਜਾ ਰਹਿ ਗਿਆ... ਦਿਲ ਨੂੰ ਸਕੂਨ ਜਾ ਮਿਲਿਆ ਵੀ ਆਪੇ ਬੁਲ੍ਹਾਂ ਲਿਆ...*

*ਮੈਂ ਕਾਪੀ ਉਸ ਨੂੰ ਫੜਾ ਤਾਂ ਦਿੱਤੀ ਫਿਰ ਓਹਦੇ ਸਮਝ ਨਾ ਆਵੇ ਵੀ ਲਿਖਿਆ ਕੀ ਆ ਲਿਖਾਈ ਵਾਲੀ ਚੰਦਰੀ ਸੀ ਉਹ ਤਾਂ ਉਹ ਦਿਨਾਂ ਬਾਅਦ ਜੇ ਕੋਈ ਮੈਨੂੰ ਪੁੱਛ ਲਵੇ ਵੀ ਕੀ ਲਿਖਿਆ ਮੈਨੂੰ ਵੀ ਸਮਝ ਨੀ ਲਗਦੀ...ਲਿਖਾਈ ਸਾਫ ਨਾ ਹੋਣ ਕਰਕੇ ਉਹ ਮੈਨੂੰ ਵਾਰ ਵਾਰ ਬੁਲ੍ਹਾਂ ਕੇ ਪੁੱਛ ਰਹੀ  ਸੀ.. ਨਾਲ਼ੇ ਹੱਸ ਪਿਆ ਕਰੇ ਵੀ ਲਿਖਦਾ ਕਿਵੇਂ ਆ ਇਹ.... ਚਲੋ ਇਸ ਤਰਾਂ ਕਰਕੇ ਸਾਡੀ ਆਪਸੀ ਗੱਲ ਬਾਤ ਹੋਣ ਲੱਗੀ ਉਹ ਕੱਲੀ ਕੁੜੀ ਸੀ ਜਿਸ ਨਾਲ ਗੱਲ ਬਾਤ ਕਰਦਾ ਸੀ. ਹੋਲੀ ਹੋਲੀ ਸਮਾਂ ਬੀਤਦਾ ਗਿਆ ਚਲੋ ਛੇ ਮਹੀਨੇ ਲੰਘ ਗਏ ਮੈਂ ਵੀ ਸ਼ਇਦ ਉਸਨੂੰ ਪਸੰਦ ਆ ਗਿਆ ਸੀ ਮੈਨੂੰ ਤਾਂ ਪਹਿਲਾਂ ਤੋਂ ਹੀ ਪਸੰਦ ਸੀ.. ਮੈਂ ਸੋਚਦਾ ਰਹਿੰਦਾ ਸੀ ਵੀ ਇਸ ਕਹਾ ਕਿਵੇਂ ਵੀ ਮੇਰੇ ਨਾਲ ਫ੍ਰੈਂਡਸ਼ਿਪ ਕਰਲੋ.. ਸਮਝ ਨਾ ਆਵੇ....ਮੈਂ ਦੂਜੇ ਮੁੰਡੇ ਤੋਂ ਇੰਗਲਿਸ਼ ਚ ਲਿਖਵਾ ਕੇ ਲਿਆ ਵੀ ..  I WELL FRIENDSHIP WIT H YOU ਫਿਰ ਮੇਰੇ ਦਿਮਾਗ ਚ ਆਇਆ ਮੈਂ ਓਹਦੀ ਕਾਪੀ ਮੰਗੀ ਤੇ ਉਸਦੇ ਆਖਰੀ ਪੇਜ ਤੇ ਲਿਖ ਦਿੱਤਾ ਉਸਨੇ ਮੈਨੂੰ ਲਿਖਦੇ ਨੂੰ ਦੇਖ ਲਿਆ ਤੇ ਜਦੋ ਮੈਂ ਕਾਪੀ ਬੈਂਚ ਤੇ ਰੱਖੀ ਉਸਨੇ ਚੱਟ ਕਾਪੀ ਚੁੱਕ ਕੇ ਆਖਰੀ ਪੇਜ ਖੋਲਿਆ ਤੇ ਮੇਰੇ ਵੱਲ ਦੇਖ ਕੇ ਹੱਸ ਪਈ... ਮੈਂ ਸੋਚਿਆ ਹਾਂ ਹੀ ਕਰੂੰਗੀ ਪਰ ਮੈਂ ਜਵਾਬ ਪੁੱਛਿਆ ਉਸਨੇ ਦੱਸਣ ਤੋਂ ਮਨਾ ਕਰ ਦਿੱਤਾ ਮੈਂ ਛੁੱਟੀ ਸਮੇ ਆਖ ਦਿੱਤਾ ਮੈਂ ਕਾਲਜ ਨਹੀਂ ਆਵਾਂਗਾ ਕੱਲ ਜੇ ਨਾ ਹਾਂ ਨਾ ਕੀਤੀ ਉਸਨੇ ਫਿਰ ਨਾ ਬੋਲਿਆ ਕੁੱਛ ਬਸ ਚੁੱਪ ਕਰਕੇ ਕਾਲਜ ਬੱਸ ਚ ਚੜ ਗਈ ਮੈਂ ਉਦਾਸ ਜਾ ਹੋਂ ਗਿਆ ਵੀ ਦੱਸਿਆ ਨੀ ਕੁਝ ਹੱਸ ਤਾਂ ਬਸ ਚ ਬੈਠੀ ਵੀ ਰਹੀ ਸੀ... ਅਗਲੇ ਦਿਨ ਮੈਂ ਕਾਲਜ ਨਾ ਗਿਆ ਉਸਦੇ ਫੋਨ ਕਾਲ ਦੀ wait ਕੀਤੀ ਪਰ ਉਸਦੀ ਕਾਲ ਨੀ ਆਈ.. ਇਸੇ ਤਰਾਂ ਅਗਲਾ ਦਿਨ ਵੀ ਲੰਘ ਗਿਆ ਪਰ ਕਾਲ ਨਾ ਆਈ ਮੈਂ ਪੱਕਾ ਸੀ ਵੀ ਜਾਣਾ ਨੀ ਕਾਲਜ ਉਨ੍ਹਾਂ ਸਮਾਂ ਜਿਨ੍ਹਾਂ ਸਮਾਂ ਹਾਂ ਨਾ ਨੀ ਕਰਦੀ... ਚਲੋ ਕਰਦੇ ਕਰਾਉਂਦੇ ਤੀਜੇ ਦਿਨ ਮੇਰੇ ਫ੍ਰੈਂਡ ਦਾ ਫੋਨ ਆ ਗਿਆ ਤੇ ਬੋਲ ਉਹ ਆਪ ਰਹੀ ਸੀ ਉਸਨੇ ਸਿੱਧਾ ਸਵਾਲ ਕੀਤਾ ਤੁਸੀ ਕਾਲਜ ਨੀ ਆਓਂਦੇ ਕਿਉਂ..?  ਮੈਂ ਬਿਨਾਂ ਜਵਾਬ ਦਿੱਤੇ ਪੁੱਛ ਲਿਆ ਕੋਣ ਜੀ... ਪਤਾ ਤਾਂ ਮੈਨੂੰ ਹੈਗਾ ਸੀ ਵੀ ਕੋਣ ਆ... ਉਹ ਬੋਲੀ ਹੁਣ ਏਨੀ ਜਲਦੀ ਭੁੱਲ ਵੀ ਗਏ.. ਮੈਂ ਗੁਰਮੀਤ ਏ ਬਹੁਤ ਸਕੂਨ ਮਿਲਿਆ.... ਉਸਨੇ ਕਹਿ ਦਿੱਤਾ ਕੱਲ ਕਾਲਜ ਆਇਓ ਪੱਕਾ ਨਹੀਂ ਮੈਂ ਵੀ ਨੀ ਆਉਣਾ ਦੇਖਲੋ ਮੈਂ ਕਿਹਾ ਪਹਿਲਾਂ ਹਾਂ ਨਾ ਦੱਸੋ ਉਸਨੇ ਕਹਿ ਦਿੱਤਾ ਕੱਲ ਕਾਲਜ ਚ ਦੱਸਾਂਗੀ ਮੈਂ ਅਗਲੇ ਦਿਨ ਕਾਲਜ ਚਲਾ ਗਿਆ ਮੇਰੇ ਫੋਰਮਲ ਪੈਂਟ ਨਾਲ ਫੋਰਮਲ ਰਕਾਬੀ ਪਾਈ ਸੀ ਪ੍ਰੈਸ ਦਾ ਮੈਂ ਪਹਿਲਾਂ ਤੋਂ ਸੌਕੀਨ ਸੀ ਅਸੀਂ ਚਾਰ ਪੰਜ ਮੁੰਡੇ ਸੀ ਜੋ SC  ਕਾਸਟ ਨੂੰ ਬੀਲੋਂਗ ਕਰਦੇ ਸੀ ਬਾਕੀ ਕੋਈ ਸਾਰੇ ਜਰਨਲ ਸੀ ਸਾਡੇ ਚਾਰਾਂ ਪੰਜਾਂ ਦੇ ਪੂਰੀ ਤੋਰ ਕੱਢੀ ਹੁੰਦੀ ਸੀ ਬਾਕੀਆਂ ਨੇ ਕਿਸੇ ਨੇ ਵੀ ਸਰਟ ਪੈਂਟ ਚ ਦੇਕੇ ਵੇਲਟ ਨੀ ਲਾਈ ਹੁੰਦੀ ਸੀ ਹਾਂ ਓਹਨਾ ਕੋਲ ਜੀਨਾ ਹੁੰਦਿਆਂ ਸੀ ਮਹਿੰਗੀਆਂ ਮਹਿੰਗੀਆਂ ਪਰ ਸੋਹਣੇ ਜ਼ਿਆਦਾ ਫੋਰਮਲ ਕਪੜੇ ਹੀ ਲਗਦੇ ਸੀ ਦੋ ਅਸੀਂ ਪੱਗ ਬੰਨਦੇ ਸੀ ਤੇ ਦੋ ਮੋਨੇ ਸੀ... ਮੈਂ ਕਾਲਜ ਗਿਆ ਤੇ ਉਸਨੂੰ ਦੇਖਿਆ ਉਹ ਬੈਂਚ ਤੇ ਬੈਠੀ ਰੋ ਰਹੀ ਕੱਲੀ ਹੀ ਬੈਠੀ ਸੀ ਬਾਕੀ ਕੁੜੀਆਂ ਬਾਹਰ ਸੀ ਕਮਰੇ ਚੋਂ ਰਸਤੇ ਚ ਆਓਂਦੇ ਕਮਰੇ ਤੇ ਦਰਵਾਜੇ ਤੇ ਓਹਦੀ ਸਹੇਲੀ ਨੂੰ ਪੁੱਛਿਆ ਮੀਤ ਕਿਥੇ ਆ ਓਹਨੇ ਅੰਦਰ ਨੂੰ ਹੱਥ ਕਰ ਦਿੱਤਾ ਵੀ ਅੰਦਰ ਆ ਕਮਰੇ ਚ... ਮੈਂ ਕਾਪੀ ਬੈਂਚ ਤੇ ਰੱਖੀ ਮੇਰੇ ਕੋਲ ਇੱਕ ਕਾਪੀ ਹੀ ਹੁੰਦੀ ਸੀ ਬਾਕੀ ਤਾਂ ਸਕੂਲਾਂ ਵਾਂਗੂ ਕਿੱਟ ਲੈਕੇ ਜਾਂਦੇ ਸੀ ਪਰ ਮੈਂ ਕਦੇ ਵੀ ਕਿੱਟ ਨੀ ਲੈਕੇ ਗਿਆ ਕਾਪੀ ਸੋਹਣੀ ਜੀ ਲਾਭ ਕੇ ਲਿਆਉਂਦਾ ਸੀ ਪੈਨ ਵੀ ਇਹ ਕਹਿ ਕੇ ਲਿਆ ਕਰਦਾ ਵੀ ਚੱਲੇ ਭਾਵੇਂ ਨਾ ਪਰ ਜੇਬ ਚ ਟੰਗਿਆ ਸੋਹਣਾ ਲੱਗੇ... ਮੈਂ ਕਾਪੀ ਓਹਦੇ ਨਾਲ ਵਾਲੇ ਬੈਂਚ ਤੇ ਰੱਖ ਕੇ ਉਸਨੂੰ ਪੁੱਛਿਆ ਕਿਉਂ ਹੋਇਆ ਮੀਤ ਰੋ ਕਿਉਂ ਰਹੀ ਆ ਉਸਨੂੰ ਕੁੱਛ ਹੋਇਆ ਕਹਿ ਕੇ ਦਿੱਤਾ ਮੈਂ ਫਿਰ ਪੁੱਛਿਆ ਕੀ ਹੋਇਆ ਕੱਲੀ ਕਿਉਂ ਬੈਠੀ ਆ ਕਲਾਸ ਚ ਮੈਨੂੰ ਪੁੱਛਣ ਲੱਗੀ ਮੇਰੇ ਕਰਕੇ ਨੀ ਆਇਆ ਹਨਾ... ਮੈਂ ਕਹਿ ਦਿੱਤਾ ਮੈਨੂੰ ਕੰਮ ਸੀ ਯਰ ਇਸ ਲਈ ਨੀ ਆਇਆ ਪਰ ਉਹ ਜਾਣਦੀ ਸੀ ਵੀ ਮੇਰੇ ਕਰਕੇ ਨੀ ਆਇਆ ਕਾਲਜ ਚ..  ਏਨੇ ਚ ਸਾਰੇ ਜਵਾਕ ਕਲਾਸ ਚ ਆ ਗਏ ਉਹ ਅੱਖਾਂ ਸਾਫ ਕਰਕੇ ਅਪਣੀ ਸਹੇਲੀ ਨਾਲ ਗੱਲ ਕਰਨ ਲੱਗ ਗਈ ਮੇਰੇ ਉਬਲਾ ਚੁਬਲੀ ਲੱਗ ਗਈ ਵੀ ਇਹ ਕਦੋ ਹਾਂ ਕਰੇ ਮੈਨੂੰ ਸਾਰੇ ਦੋਸਤ ਮਿੱਤਰ ਆਖ ਰਹੇ ਸੀ ਵੀ ਇਹ ਨੀ ਨਾ ਕਰਦੀ ਤੋਂ ਪੁੱਛ ਤਾਂ ਜਾਕੇ ਨਾਲ਼ੇ ਕਹਿ ਦਿਆ ਕਰਨ ਇਸ ਤਰਾਂ ਕਹਿ ਦੇਈ ਮੈਂ ਬਹੁਤ ਪਿਆਰ ਕਰਦਾ ਉਸਨੂੰ ਮੇਰੇ ਤੋਂ ਕਹਿ ਨਾ ਹੋਇਆ ਕਰੇ ਜਦੋ ਮੈਂ ਪਿਆਰ ਕਰਦਾ ਹੀ ਨਹੀਂ ਸੀ ਉਸਨੂੰ ਬਸ ਮੈਨੂੰ ਪਸੰਦ ਸੀ ਉਹ ਵਾਰ ਵਾਰ ਪੁੱਛਣ ਤੇ ਉਸਨੇ*

*ਵਾਰ ਵਾਰ ਪੁੱਛਣ ਤੇ ਉਸਨੇ ਨਾ ਕਰ ਦਿੱਤੀ ਮੈਨੂੰ ਗੁੱਸਾ ਆਇਆ ਤੇ ਕਿਹਾ ਫਿਰ ਕੱਲ ਫੋਨ ਕਿਉਂ ਕੀਤਾ ਸੀ ਜੇ ਨਾ ਹੀ ਕਰਨੀ ਸੀ ਉਸਨੇ ਕਿਹਾ ਯਾਰ ਆਪਾਂ ਸਿਰਫ ਦੋਸਤ ਬਣ ਸਕਦੇ ਆ ਮੈਂ ਫ੍ਰੈਂਡਸ਼ਿਪ ਨੀ ਕਰਦੀ... ਮੈਂ ਗੁੱਸੇ ਚ ਉਸਨੂੰ ਝਿੜਕ ਦਿੱਤਾ... ਤੇ ਉਹ ਲਗਭਗ ਉਨ੍ਹਾਂ ਸਮਾਂ ਹੀ ਰੋਂਦੀ ਰਹੀ ਜਿਨ੍ਹਾਂ ਸਮਾਂ ਕਾਲਜ ਚ ਰਹੀ ਮੈਂ ਉਸ ਨਾਲ ਬੋਲ ਚੱਲ ਬੰਦ ਕਰ ਦਿੱਤੀ ਕੁਝ ਦਿਨਾਂ ਬਾਅਦ ਉਸਨੇ ਕਾਲਜ ਆਉਣਾ ਬੰਦ ਕਰ ਦਿਤਾ ਮੈਂ ਕੁਝ ਦਿਨ ਤਾਂ ਦੇਖਿਆ ਵੀ ਚੱਲ ਆ ਜਾਵੇਂਗੀ ਪਰ ਉਹ ਨਾ ਆਈ ਮੈਂ ਕਦੇ ਪਹਿਲਾਂ ਨੀ ਗਿਆ ਸੀ ਕਾਲਜ ਚ 9 ਵਜੇ ਲਗਦਾ ਸੀ ਤੇ ਮੈਂ 11 ਵਜੇ ਜਾਂਦਾ ਸੀ ਹੁਣ ਵੀ ਆਹੀ ਕੰਮ ਆ ਕਦੇ ਕਦੇ 12 ਵੀ ਵੱਜ ਜਾਂਦੇ ਨੇ ਕਲਾਸ ਤਾਂ ਕੋਈ ਨੀ ਲਾਉਂਦਾ ਬਸ ਮੈਡਮ ਜਾ ਸਰਾ ਕੋਲ ਹੀ ਬੈਠ ਕੇ ਆ ਜਾਂਦਾ ਹਾਂ ਉਦੋਂ ਮੈਂ ਇੱਕ ਦਿਨ ਪਹਿਲਾਂ ਚਲਾ ਗਿਆ ਕਲਾਸ ਚ ਹਾਜ਼ਰੀ ਲੱਗ ਰਹੀ ਸੀ ਜਦੋ ਓਹਦੀ ਵਾਰੀ ਆਈ ਓਹਦੀ ਸੇਹਲੀ ਨੇ ਮੈਡਮ ਨੂੰ ਕਿਹਾ ਵੀ ਉਹ ਕੱਲੇ ਪੇਪਰ ਦੇਣਗੇ ਕਾਲਜ ਨੀ ਆਓਂਦੇ ਮੇਰਾ ਮੰਨ ਜਾ ਉਦਾਸ ਹੋਂ ਗਿਆ ਵੀ ਕੀਤੇ ਮੇਰੇ ਕਰਕੇ ਨਾ ਹੱਟ ਗਈ ਹੋਵੇ ਮੈਡਮ ਦੇ ਜਾਂਦੇ ਹੀ ਮੈਂ ਓਹਦੀ ਸਹੇਲੀ ਕੋਲ ਗਿਆ ਮੈਂ ਪੁੱਛਿਆ ਕੀ ਹੋਇਆ ਮੀਤ ਨੂੰ ਮੇਰੇ ਕਰਕੇ ਹੱਟਗੀ ਕਾਲਜ ਚੋਂ ਉਹ...ਓਹਦੀ ਸਹੇਲੀ ਕਹਿੰਦੀ ਨਹੀਂ ਤੇਰੇ ਕਰਕੇ ਨੀ ਹਟੀ.. ਫਿਰ ਮੈਂ ਕਿਹਾ ਮੈਨੂੰ ਪਸੰਦ ਨੀ ਕਰਦੀ ਸੀ ਉਹ... ਓਹਨੇ ਕਿਹਾ ਯਰ ਕਰਦੀ ਆ ਪਸੰਦ ਤੈਨੂੰ ਪਰ ਇੱਕ ਮਜਬੂਰੀ ਆ ਉਸਦੀ.. ਮੈਂ ਓਹਦੀ ਸਹੇਲੀ ਤੇ ਜ਼ੋਰ ਪਾਇਆ ਤੇ ਪੁੱਛ ਹੀ ਲਈ ਨਾ ਕਰਨ ਵਜਾ... ਓਸੇ ਦੱਸਿਆ ਵੀ ਓਹਦੀ ਮੰਗਣੀ ਹੋਈ ਆ ਪਹਿਲਾਂ ਅਗਲੇ ਮਹੀਨੇ ਓਹਦਾ ਵਿਆਹ ਹੈ ਇਸ ਕਰਕੇ ਤੈਨੂੰ ਨਾ ਕਰਤੀ ਉਸਨੇ.. ਮੈਂ ਚੁੱਪ ਕਰਕੇ ਓਹਦੇ ਬੈਂਚ ਤੋਂ ਉੱਠ ਕੇ ਅਗਲੇ ਬੈਂਚ ਤੇ ਬੈਠ ਗਿਆ... ਉਦਾਸ ਜਾ ਰਿਹਾ ਕੁਝ ਦਿਨ ਇਹ ਸੋਚਦਾ ਰਿਹਾ ਵੀ ਇਹ ਗੱਲ ਮੈਨੂੰ ਉਸਨੇ ਕਿਉਂ ਨੀ ਦੱਸੀ ਤੇ ਓਹਦੀ ਸਹੇਲੀ ਨੇ ਮੈਨੂੰ ਕਹਿ ਦਿੱਤਾ ਵੀ ਉਸਨੂੰ ਨਾ ਦੱਸੀ ਵੀ ਮੈਂ ਤੈਨੂੰ ਦੱਸ ਦਿੱਤਾ ਵੀ ਓਹਦਾ ਵਿਆਹ ਏ... ਕਿਉਕਿ ਮੀਤ ਨੇ ਮਨਾ ਕੀਤਾ ਸੀ ਅਪਣੀ ਸਹੇਲੀ ਨੂੰ ਵੀ ਦੱਸੀ ਨਾ... ਕਈ ਦਿਨਾਂ ਬਾਅਦ ਕਾਲ ਆਈ ਮੈਨੂੰ ਓਹਦੀ ਉਸਨੇ ਮੈਨੂੰ ਕਿਹਾ ਮੈਂ ਇੱਕ ਸਰਤ ਤੇ ਗੱਲ ਕਰਾਂਗੀ ਜੇ ਤੁਸੀ ਪਹਿਲਾਂ ਵਾਲੀ ਕੋਈ ਗੱਲ ਨਹੀਂ ਕਰੋਂਗੇ ਮੈਂ ਹਾਂ ਕਰ ਦਿੱਤੀ ਉਸ ਤੋਂ ਬਾਅਦ ਉਹ ਮੈਨੂੰ ਕਦੇ ਕਦੇ ਫੋਨ ਕਰ ਲੈਂਦੀ ਸੀ ਹੋਲੀ ਹੋਲੀ ਓਹਦੇ ਵਿਆਹ ਵਾਲਾ ਦਿਨ ਆ ਗਿਆ ਮੈਂ ਉਸਨੂੰ ਕਿਹਾ ਮੈਂ ਹੁਣ ਕਦੇ ਵੀ ਤੇਰੇ ਨਾਲ ਗੱਲ ਨਹੀਂ ਕਰਾਂਗਾ ਕਿਉਕਿ ਮੈਂ ਨੀ ਚਾਹੁੰਦਾ ਮੇਰੇ ਕਰਕੇ ਤੇਰੀ ਵਿਹੁਤਾ ਜ਼ਿੰਦਗੀ ਚ ਕੋਈ ਵੀ ਕਿਸੇ ਵੀ ਤਰਾਂ ਦੀ ਪ੍ਰੋਬਲਮ ਆਵੇ... ਉਸ ਤੋਂ ਬਾਅਦ ਮੈਂ ਕਦੇ ਵੀ ਗੱਲ ਨੀ ਕੀਤੀ ਉਸ ਨਾਲ ਕਈ ਮਹੀਨਿਆਂ ਬਾਅਦ ਕਾਲਜ ਆਈ ਉਹ ਲਾਲ ਸੂਟ ਪਾਇਆ ਸੀ ਤੇ ਲਾਲ ਹੀ ਚੂੜਾ ਪਾਇਆ ਸੁਰਖੀ ਬਿੰਦੀ ਲੱਗੀ ਹੋਈ ਸੀ ਪਹਿਲਾਂ ਨਾਲੋਂ ਜ਼ਿਆਦਾ ਸੋਹਣੀ ਲੱਗ ਰਹੀ ਸੀ ਮੈਂ ਉਸਨੂੰ ਦੂਰ ਤੋਂ ਆਪਣੀਆਂ ਸਹੇਲੀਆਂ ਨਾਲ ਹੱਸਦੀ ਆਓਂਦੀ ਨੂੰ ਦੇਖ ਲਿਆ ਤੇ ਆਪ ਵੀ ਖੁਸ਼ ਹੋਂ ਗਿਆ ਵੀ ਕੀਤੇ ਉਹ ਮੇਰੇ ਕਰਕੇ ਉਦਾਸ ਨਾ ਹੋਂ ਜਾਵੇ... ਆਓਂਦੀ ਆਓਂਦੀ ਉਹ ਅਪਣੀ ਸਹੇਲੀ ਨੂੰ ਰੋਕ ਕੇ ਜਿਸ ਕਮਰੇ ਚ ਮੈਂ ਬੈਠਾਂ ਸੀ ਉੱਥੇ ਆ ਗਈ ਤੇ ਮੇਰੇ ਹਾਲ ਪੁੱਛਿਆ.. ਏਨੇ ਨੂੰ ਓਹਦੀਆਂ ਬਾਕੀ ਸਹੇਲੀਆਂ ਵੀ ਆ ਗਈਆਂ ਤੇ ਉਹ ਉਸਨੂੰ ਖਿੱਚ ਕੇ ਲੈ ਗਈਆਂ ਮੇਰੇ ਕੋਲੋਂ ਹੁਣ ਮੈਂ ਬਹੁਤ ਖੁਸ਼ ਸੀ ਕਿਉਕਿ ਉਹ ਵੀ ਅਪਣੇ ਘਰਵਾਲੇ ਨਾਲ ਬਹੁਤ ਖੁਸ਼ ਸੀ.... ਬਾਅਦ ਚ ਪਤਾ ਲੱਗਿਆ ਵੀ ਓਹਨੇ ਲਵ ਮੈਰਿਜ ਕਰਵਾਈ ਆ....*

✍ *ਗੁਰੂ ਪੁੱਠਾ ਲਿਖਾਰੀ*

*+917700019119*